

# GOBIND SADAN TIMES

Vol. - III Serial No. 1 JANUARY 2002

*Editor* BHAI KIRPAL SINGH

## ਖੁਸ਼ੀ ਦਾ ਰਾਜ਼



ਅਸੀਂ ਸਾਰੇ ਹੀ ਚਾਹੁੰਦੇ ਹਾਂ ਕਿ ਅਸੀਂ ਖੁਸ਼ ਰਹੀਏ। ਖੁਸ਼ ਰਹਿਣ ਦਾ ਇਕੋ ਹੀ ਤਰੀਕਾ ਹੈ ਕਿ ਸਾਡੇ ਪਿਛਲੇ ਜਿਹੜੇ ਸੰਸਕਾਰ ਹਨ, ਸਾਨੂੰ ਹਰ ਵੇਲੇ ਪਰੇਸ਼ਾਨ ਰਖਦੇ ਹਨ; ਕਦੇ ਕ੍ਰੋਧ ਆ ਜਾਂਦਾ, ਕਦੇ ਲੋਭ ਆ ਜਾਂਦਾ ਏ, ਕਦੇ ਹੰਕਾਰ ਆ ਜਾਂਦਾ ਹੈ, ਕਿਉਂ ਕਿ ਇਹ ਸਾਡੇ ਵਸ ਦਾ ਰੋਗ ਨਹੀਂ। ਇਹ ਸਾਡਾ ਪਿਛਲਾ ਸੰਸਕਾਰ ਹੈ ਜਿਹੜਾ ਸਾਡੇ ਨੇਚਰ (ਸੁਭਾਅ) ਨਾਲ, ਕਰਮ ਨਾਲ ਲਗ ਚੁੱਕਾ ਹੈ। ਹੁਣ ਅਸੀਂ ਇਸ ਤੋਂ ਛੁਟਕਾਰਾ ਕਿਵੇਂ ਪਾਉਣਾ ਹੈ। ਇਹ ਸਭ ਤੋਂ ਵੱਡੀ ਗੱਲ ਹੈ। ਇਹਦੇ ਬਾਰੇ ਮਹਾਰਾਜ ਜੀ ਨੇ ਫੁਰਮਾਣ ਕੀਤਾ ਹੈ –

*ਕਰਮੀ ਆਵੈ ਕਪੜਾ। ਨਦਰੀ ਮੋਖੁ ਦੁਆਰੁ॥*

ਮਹਾਰਾਜ ਜੀ ਨੇ ਇਸ ਸਰੀਰ ਨੂੰ ਕਪੜਾ ਕਿਹਾ ਹੈ। ਇਹ ਸਾਡੇ ਕਰਮਾਂ ਨਾਲ ਆ ਚੁਕਾ ਹੈ ਤੇ ਨਦਰ ਨਾਲ ਇਸਨੂੰ ਬਦਲ ਦੇਣਾ ਹੈ। ਫਿਰ ਮਹਾਰਾਜ ਫੁਰਮਾਣ ਕਰਦੇ ਹਨ।

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*

ਇਸ ਵਿਚ ਸਾਨੂੰ ਮਹਿਸੂਸ ਕਰਾਇਆ ਕਿ, ਇਸ ਜਨਮ ਦੀ ਕੋਈ ਚੀਜ਼ ਨਹੀਂ ਹੈ ਬਲਕਿ ਕਈ ਜਨਮਾਂ ਦੀ ਚੀਜ਼ ਸਾਡੇ ਨਾਲ ਆ ਚੁਕੀ ਹੈ। ਪਰ ਨਾਲ ਹੀ ਇਸ ਮੈਲ ਨੂੰ ਲਾਹੁਣ ਵਾਸਤੇ ਤਰੀਕਾ ਦਸ ਦਿੱਤਾ ਹੈ ਕਿ "ਓਹੁ ਧੋਪੈ ਨਾਵੈ ਕੈ ਰੰਗਿ।" ਦਸਿਆ

ਹੈ ਕਿ ਆਪਣੇ ਆਪ ਨੂੰ ਸਾਫ ਕਰਨ ਲਈ ਬੰਦਾ ਨਹਾ ਸਕਦਾ ਹੈ, ਹਰ ਤਰੀਕਾ ਆਪਣੇ ਆਪ ਤੇ ਵਰਤ ਸਕਦਾ ਹੈ। ਨਹਾ ਕੇ ਕਪੜੇ ਵੀ ਸਾਫ਼ ਕਰ ਸਕਦਾ ਹੈ। ਘਰ ਵੀ ਸਾਫ਼ ਕਰ ਸਕਦਾ ਹੈ। ਪਰ ਮਨ ਸਾਫ਼ ਕਰਨ ਦਾ ਤਰੀਕਾ ਲੋਕਾਂ ਨੂੰ ਨਹੀਂ ਸੀ ਪਤਾ। ਫਿਰ ਹੋਰ ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ ਕਿ

*'ਨਾਨਕ ਕੈ ਘਰਿ ਕੇਵਲ ਨਾਮੁ'*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ ਕਿ ਤੁਹਾਡੇ ਮਨ ਨੂੰ ਸਾਫ਼ ਕਰਨ ਲਈ ਮੈਂ ਤੁਹਾਡੇ ਲਈ ਸਪੇਸ਼ਲ ਚੀਜ਼ ਲਿਆਇਆ ਹਾਂ। ਉਹ ਕਿਹੜੀ ਚੀਜ਼ ਹੈ 'ਨਾਮ ਜਪੋ'। ਫਿਰ ਇਕ ਹੋਰ ਜਗ੍ਹਾ ਤੇ ਫੁਰਮਾਇਆ ਕਿ :

*'ਕਲਿ ਮਹਿ ਰਾਮ ਨਾਮ ਨਿਸਤਾਰਾ"।।*

ਕਲਜੁਗ ਵਿਚ ਬੜੀ ਕੁਰਪਸ਼ਨ ਹੋਏਗੀ, ਕ੍ਰੋਧ ਹੋਏਗਾ, ਬੜਾ ਲੋਭ ਹੋਏਗਾ। ਹਰ ਬੰਦਾ ਆਪਣੇ ਸੁਆਰਥ ਵਿਚ ਫਸਿਆ ਹੋਏਗਾ। ਉਥੇ ਵੀ ਮਹਾਰਾਜ ਜੀ ਨੇ ਕਲਜੁਗ ਤੋ ਬਚਣ ਦਾ ਉਪਾਵ ਦਸਿਆ –

*'ਅਬ ਕਲੂ ਆਇਓ ਰੇ।।*
*ਇਕੁ ਨਾਮੁ ਬੋਵਹੁ ਬੋਵਹੁ।।*

ਨਾਮ ਜਪਣ ਨਾਲ ਕਲਜੁਗ ਵਿਚ, ਬੁਰਾਈ ਦਾ ਅਸਰ ਨਹੀਂ ਹੋਏਗਾ। ਨਾਮ ਜਪਣ ਨਾਲ ਜਿਵੇਂ ਕਪੜੇ ਦੀ ਮੈਲ ਉਤਰ ਜਾਂਦੀ ਹੈ, ਮਨ ਦੀ ਸਫਾਈ ਹੋ ਜਾਏਗੀ। ਜੇ ਅਸੀਂ ਨਾਮ ਨਹੀਂ ਜਪਾਂਗੇ ਤਾਂ ਉਹ ਮੈਲ ਸਾਨੂੰ ਖਰਾਬ ਕਰਦੀ ਰਹੇਗੀ। ਮੈਲ ਤੋ ਭਾਵ ਹੈ ਅਸੀਂ ਹੰਕਾਰ ਕਰਾਂਗੇ, ਅਸੀਂ ਕਿਸੇ ਦਾ ਹੱਕ ਮਾਰ ਲਵਾਂਗੇ। ਕੁਰਪੱਸ਼ਨ ਕਰਾਂਗੇ ਸਾਡੇ ਆਚਰਣ ਵਿਚ ਗਿਰਾਵਟ ਆ ਜਾਏਗੀ ਸਾਡੇ ਵਿਚ ਕਈ ਬੁਰਾਈਆ ਛਾ ਜਾਣਗੀਆਂ। ਪਰ ਨਾਮ ਜਪਣ ਨਾਲ ਸਾਡਾ ਮਨ ਵੀ ਸਾਫ਼ ਰਹੇਗਾ, ਸਾਡੇ ਵਿਚ ਦਇਆ ਆ ਜਾਏਗੀ। ਸਾਡੇ ਅੰਦਰ ਪਿਆਰ ਰਹੇਗਾ। ਸਾਡੇ ਅੰਦਰ ਨਿਮਰਤਾ ਰਹੇਗੀ। ਸਾਡੀ ਜ਼ਬਾਨ ਮਿੱਠੀ ਹੋ ਜਾਏਗੀ। ਦੂਸਰੇ ਦੀ ਭਲਾਈ ਲਈ ਹਰਦਮ ਸਾਡੀ ਸੋਚ ਬਦਲ ਜਾਏਗੀ। ਇਸ ਕਰਕੇ ਨਾਮ ਜੱਪਣ ਤੋਂ ਬਿਨਾਂ ਬੰਦੇ ਨੂੰ ਕੋਈ ਪ੍ਰਾਪਤੀ ਨਹੀਂ ਹੋ ਸਕਦੀ ਕਿਉਂਕਿ ਗੀਤਾ, ਰਾਮਾਇਣ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਭ ਵਿਚ ਇਹੀ ਗੱਲ ਲਿਖੀ ਹੈ ਕਿ ਨਾਮ ਜਪ, ਨਾਮ ਜਪ, ਨਾਮ ਜਪ।

ਦੁਨੀਆਂ ਵਿਚ ਇਕ ਸੁਆਲ ਖੜਾ ਹੋਇਆ ਹੋਇਆ ਹੈ, ਕਿ ਮੇਰਾ ਮਜ਼ਹਬ ਦੂਜੇ ਦੇ ਮਜ਼ਹਬ ਨਾਲੋਂ ਅੱਛਾ ਹੈ। ਪਰ ਮਜ਼ਹਬ ਸਾਰੇ ਹੀ ਅੱਛੇ ਹੁੰਦੇ ਹਨ। ਅਸਾਂ ਉਹਨੂੰ ਮੰਨ ਲੈਣਾ ਹੈ। ਈਸਾ ਮਸੀਹ ਨੇ ਕੋਈ ਜਾਤ–ਪਾਤ ਦੀ ਗਲ ਬਾਈਬਲ ਵਿਚ ਨਹੀਂ ਕੀਤੀ। ਨਾਂ ਹੀ ਕੋਈ ਉਚ–ਨੀਚ ਬਾਰੇ ਕਿਹਾ ਹੈ। ਇਕ ਹੀ ਗਲ ਤੇ ਜ਼ੋਰ ਦਿੱਤਾ ਕਿ ਮੇਰਾ ਪਿਤਾ ਇੱਕ ਹੈ। ਉਸ ਨਾਲ ਪਿਆਰ ਕਰੋ। ਮੇਰਾ ਪਿਤਾ ਸਾਰਿਆ ਲਈ ਸੇਵਾ ਭਾਵ ਰਖਦਾ ਹੈ। ਉਹ ਸਭ ਵਾਸਤੇ ਦਇਆ ਰਖਦਾ ਹੈ। ਫਿਰ ਹਜ਼ਰਤ ਮੁਹੰਮਦ ਸਾਹਿਬ ਜੀ ਹਨ। ਉਹਨਾਂ ਨੂੰ ਵਹੀ ਉਤਰੀ ਕਿ ਮੁਹੰਮਦ, ਦੁਨੀਆਂ ਨੂੰ ਕਹਿ ਦੇਹ ਕਿ ਅੱਲਾ ਇਕ ਹੈ, ਉਹ ਲਾ–ਸ਼ਰੀਕ ਹੈ। ਇਹੀ ਗੱਲ ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਈ। ਕਿ ਰੱਬ ਇਕ ਹੈ, ਉਹ ਸੱਚ ਹੈ। ਉਹ ਕਰਤਾ ਹੈ ਹਰਤਾ ਹੈ। ਪੈਦਾ ਕਰਦਾ ਹੈ ਫਿਰ ਆਪਣੇ ਵਿਚ ਸਮੇਟ

ਲੈਂਦਾ ਹੈ। ਇਸ ਕਰਕੇ ਧਰਮ ਵੀ ਇਕ ਹੈ, ਗਿਆਨ ਵੀ ਇਕ ਹੈ, ਪੈਗੰਬਰ ਤੇ ਰੱਬ ਇਕੋ ਹਨ। ਦੁਨੀਆਂ ਦਾ ਸਾਰਾ ਜ਼ੋਰ ਪੈਗੰਬਰਾਂ ਨੂੰ ਵੱਖ ਕਰਨ ਤੇ ਲੱਗਾ ਰਹਿੰਦਾ ਹੈ। ਹੁਣ ਜਿਹੜਾ ਬੰਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਦਾ ਹੈ, ਉਹ ਵੇਦਾਂ ਦਾ ਸਤਿਕਾਰ ਜ਼ਰੂਰ ਕਰੇਗਾ। ਉਹ ਬਾਈਬਲ ਦੀ ਇਜ਼ਤ ਜ਼ਰੂਰ ਕਰੇਗਾ, ਕੁਰਾਨ ਸ਼ਰੀਫ਼ ਦੀ ਇਜ਼ਤ ਜ਼ਰੂਰ ਕਰੇਗਾ, ਕਿਉਂ ਕਿ ਮਹਾਰਾਜ ਜੀ ਫ਼ੁਰਮਾਉਂਦੇ ਹਨ :

*ਵੇਦ ਕਤੇਬ ਕਹਹੁ ਮਤ ਝੂਠੇ*
*ਝੂਠਾ ਜੋ ਨ ਬੀਚਾਰੈ॥*

ਭਾਵ ਕਿ ਚਾਰੇ ਕਤੇਬਾਂ ਵੀ ਸਚੀਆਂ ਹਨ ਅਤੇ ਵੇਦ ਵੀ ਸੱਚੇ ਹਨ। ਚਾਰ ਕਿਤਾਬਾਂ ਕਿਹੜੀਆਂ ਬਾਈਬਲ, ਕੁਰਾਨਸ਼ਰੀਫ਼ ਯਹੂਦੀਆਂ ਦੇ ਟੋਹਰਾ ਨੂੰ ਵੀ ਕਤੇਬ ਕਿਹਾ ਗਿਆ ਹੈ। ਪਾਰਸੀਆਂ ਦੇ ਗ੍ਰੰਥ ਨੂੰ ਵੀ ਕਤੇਬ ਹੀ ਕਿਹਾ ਗਿਆ। ਇਸ ਲਈ ਜੋ ਗੁਰੂ ਗ੍ਰੰਥ ਸਾਹਿਬ ਨੂੰ ਮੰਨੇਗਾ, ਉਹ ਇਨਾਂ ਸਾਰੀਆਂ ਧਾਰਮਕ ਗ੍ਰੰਥਾਂ ਦੀ ਇਜ਼ਤ ਜ਼ਰੂਰ ਕਰੇਗਾ। ਅਸੀਂ ਕ੍ਰਿਸਮਿਸ ਦਾ ਤਿਉਹਾਰ ਕਿਉਂ ਮਨਾਉਂਦੇ ਹਾਂ ਇਸ ਦਾ ਜਵਾਬ ਹੈ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਬਾਈਬਲ ਨੂੰ ਸੱਚਾ ਕਿਹਾ ਹੈ ਤੇ ਜਿਦ੍ਹੇ ਵਿਚੋਂ ਬਾਈਬਲ ਨਿਕਲੀ ਹੈ ਉਸਦਾ ਦਿਨ ਤਾਂ ਮਨਾਉਣਾ ਹੀ ਹੈ ਇਸੇ ਕਰਕੇ ਈਦ ਵੀ ਮਨਾਉਂਦੇ ਹਾਂ, ਕਿਉਂ ਕਿ ਕੁਰਾਨ ਸ਼ਰੀਫ਼ ਨੂੰ ਵੀ ਸੱਚੀ ਕਿਹਾ ਹੈ। ਇਸੇ ਲਈ ਇਥੇ ਈਦ ਵੀ ਬੜੀ ਧੂਮ-ਧਾਮ ਨਾਲ ਮਨਾਈ ਜਾਂਦੀ ਹੈ। ਕਿਉਂ ਕਿ ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨੇਗਾ, ਉਹਦੇ ਹੁਕਮ ਅਨੁਸਾਰ ਉਥੇ ਹਵਨ ਵੀ ਹੋਣਗੇ ਤੇ ਇਹ ਦਿਨ ਵੀ ਜ਼ਰੂਰ ਮੰਨਾਏ ਜਾਣਗੇ। ਪੰਜਵੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

*ਸਿਮ੍ਰਿਤਿ ਬੇਦ, ਪੁਰਾਣ ਪੁਕਾਰਨਿ ਪੋਥੀਆ॥*
*ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥*

ਪੋਥੀ ਕਿਸਨੂੰ ਕਹਿੰਦੇ ਹਨ। ਪੰਜਵੇ ਪਾਤਸਾਹ ਜੀ ਨੇ ਬਾਬਾ ਮੋਹਨ ਜੀ ਕੋਲੋ ਪਹਿਲੇ ਗੁਰਾਂ ਦੀ ਰਚੀ ਬਾਣੀ ਪੋਥੀਆਂ ਦੇ ਰੂਪ ਵਿਚ ਲਿਆਂਦੀਆਂ, ਉਹਨਾਂ ਦਾ ਨਾਮ ਪੋਥੀਆਂ ਕਿਹਾ ਜਾਂਦਾ ਸੀ। ਬਾਣੀ ਵਿਚ ਵੀ

*ਪੋਥੀ ਪਰਮੇਸਰ ਕਾ ਥਾਨੁ॥*

ਕਿਹਾ ਗਿਆ ਹੈ।

ਮਹਾਰਾਜ ਜੀ ਦਾ ਫ਼ੁਰਮਾਨ ਹੈ ਕਿ ਜੋ ਸਿਮ੍ਰਤੀਆਂ ਕਹਿੰਦੀਆਂ ਹਨ, ਜੋ ਚਾਰੇ ਵੇਦ ਕਹਿੰਦੇ ਹਨ, ਜੋ ਅਠਾਰਾਂ ਪੁਰਾਣ ਕਹਿੰਦੇ ਹਨ, ਉਹੀ ਪੋਥੀਆਂ ਵੀ ਕਹਿੰਦੀਆਂ ਹਨ। ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਮੈਂ ਕੋਈ ਵਖਰਾ ਗਿਆਨ ਜਾਂ ਵਖਰਾ ਧਰਮ ਲੈ ਕੇ ਨਹੀਂ ਆਇਆ। ਇਹ ਸਾਰੇ ਚੰਗੀ ਤਰ੍ਹਾਂ ਸਮਝ ਲੈ ਕਿ ਧਰਮ ਨਾ ਕਦੇ ਨਵਾਂ ਹੁੰਦਾ ਹੈ ਨਾ ਪੁਰਾਣਾ। ਲੋਕਾਂ ਨੂੰ ਥੋੜਾ ਜਿਹਾ ਧਰਮ ਭੁਲ ਜਾਂਦਾ ਹੈ, ਤੇ ਪੈਗੰਬਰ ਆਣ ਕੇ; ਮੁੜ ਯਾਦ ਕਰਾਉਂਦਾ ਹੈ। ਕਿਉਂ ਕਿ ਬਾਣੀ ਵਿਚ ਲਿਖਿਆ ਹੈ :

*ਸਚੁ ਪੁਰਾਣਾ ਨਾ ਥੀਐ, ਨਾਮੁ ਨ ਮੈਲਾ ਹੋਇ॥*

ਧਰਮ ਦੋ ਚੀਜ਼ਾਂ ਦਾ ਨਾਮ ਹੈ 'ਸੱਚ' ਤੇ 'ਨਾਮ'। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਾ ਸਾਰੇ ਵਿਸ਼ਵ ਦੇ ਧਰਮ ਨੂੰ ਮੰਨੇਗਾ। ਉਹ ਕਿਸੇ ਤੇ ਕਦੇ ਤਰਕ

ਨਹੀਂ ਕਰੇਗਾ। ਕਦੇ ਕਿਸੇ ਉਤੇ ਸ਼ਕ ਨਹੀਂ ਕਰੇਗਾ। ਕਦੇ ਕਿਸੇ ਧਰਮ ਦੇ ਵਿਰੁਧ ਨਹੀਂ ਬੋਲੇਗਾ। ਜਿਵੇ ਅਸੀਂ ਲੋਕ ਗੀਤਾ ਪੜਦੇ ਹਾਂ, ਗੀਤਾ ਗਿਆਨ ਬਾਰੇ ਦਸੀ ਜਾਵੇਗੀ। ਪਰ ਜੇ ਅਸੀਂ ਚਾਹੀਏ ਕਿ ਕ੍ਰਿਸ਼ਨ ਮਹਾਰਾਜ ਜੀ ਦਾ ਨੱਕ ਕਿਹੋ ਜਿਹਾ ਸੀ, ਕ੍ਰਿਸ਼ਨ ਮਹਾਰਾਜ ਜੀ ਖਾਂਦੇ ਕੀ ਸੀ, ਕ੍ਰਿਸ਼ਨ ਮਹਾਰਾਜ ਤੁਰਦੇ ਕਿਵੇਂ ਸੀ? ਉਸ ਦੇ ਲਈ ਸਾਨੂੰ ਗੁਰਬਾਣੀ ਪੜ੍ਹਨੀ ਪਏਗੀ। ਬਾਣੀ ਵਿਚ ਮਹਾਰਾਜ ਫੁਰਮਾਉਂਦੇ ਹਨ।

*ਸੋਹਣੇ ਨਕ ਜਿਨ ਲੰਮੜੇ ਵਾਲਾ*

*ਤੇ*

*ਦੰਤ ਰਸੀਲਾ ਕਿਹਾ ਹੈ।*

ਪੈਰਾਂ ਵਿਚ ਕਿੰਕਣੀਆਂ ਪਾਈਆਂ ਹੋਈਆਂ ਤੇ ਠੁਮਕ ਠੁਮਕ ਚਲਦੇ ਸੀ। ਕਿਉਂ? ਗੁਰੂ ਗ੍ਰੰਥ ਸਾਹਿਬ ਕੇਵਲ ਸਿਖਾਂ ਦਾ ਨਹੀਂ ਬਲਕਿ ਵਿਸ਼ਵ ਲਈ ਹੈ। ਜਿਵੇਂ ਦਸਵੇਂ ਪਾਤਸ਼ਾਹ ਵੀ ਫੁਰਮਾਉਂਦੇ ਹਨ :

*ਕਾਦਰ ਕਰੀਮ ਓਹੀ।। ਰਾਜਕ ਰਹੀਮ ਉਹੀ।।*

*ਦੇਹੁਰਾ ਮਸੀਤ ਸੋਈ।। ਪੂਜਾ ਤੇ ਨਿਮਾਜ ਉਈ।।*

ਇਥੇ ਵਖਰਾਪਨ ਕਿਹੜਾ ਰਹਿ ਗਿਆ। ਜਿਥੇ ਨਿਮਾਜ ਪੜੀ ਜਾਂਦੀ ਹੈ, ਉਹ ਵੀ ਰੱਬਦਾ ਘਰ ਹੈ, ਜਿਹੜਾ ਦੇਹੁਰੇ ਵਿਚ ਪੂਜਾ ਕਰ ਰਿਹਾ ਹੈ, ਉਹ ਵੀ ਰੱਬ ਦਾ ਘਰ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਰੱਬ ਨੂੰ ਹਰੀ ਵੀ ਕਹਿ ਦਿੱਤਾ। ਹਰੀ ਜਿਹੜਾ

*ਜਲੇ ਹਰੀ। ਥਲੇ ਹਰੀ। ਗੁਰੇ ਹਰੀ।*

*ਉਰੇ ਹਰੀ। ਬਨੇ ਹਰੀ।*

ਉਹ ਹਰੀ ਜੋ ਧਰਤੀਆਂ ਅਸਮਾਨਾਂ ਵਿਚ ਸਰਵ-ਵਿਆਪਕ ਹੈ। ਉਹ ਹਰੀ ਜੰਗਲਾਂ ਵਿਚ, ਪਹਾੜਾਂ ਵਿਚ, ਸਮੁੰਦਰਾਂ ਵਿਚ ਹਰ ਜਗ੍ਹਾ ਹੈ। ਹੁਣ ਇਥੇ ਟਕਰਾਅ ਕੀ ਹੋ ਗਿਆ ਇਕ ਬੰਦਾ ਹਰੀ, ਹਰੀ ਕਹਿ ਰਿਹਾ ਹੈ। ਦੂਜਾ ਕਹਿੰਦਾ ਹੈ ਕਿ ਇਹ ਸ਼ਬਦ ਹਿੰਦੂਆਂ ਦਾ ਹੈ। ਦੂਜਾ ਬੰਦਾ ਵਾਹਿਗੁਰੂ, ਵਾਹਿਗੁਰੂ ਕਹਿ ਰਿਹਾ ਹੈ, ਉਹਦੇ ਲਈ ਕਹਿ ਦਿਤਾ ਕਿ ਇਹ ਤਾਂ ਸਿਖਾਂ ਦਾ ਸ਼ਬਦ ਹੈ। ਪਰ ਬਾਣੀ ਵਿਚ ਇਹੋ ਜਿਹਾ ਕੋਈ ਫੈਸਲਾ ਨਹੀਂ ਕੀਤਾ ਕਿ ਕਿਹੜਾ ਸ਼ਬਦ ਹਿੰਦੂਆ ਦਾ ਹੈ ਜਾਂ ਸਿਖਾਂ ਦਾ ਹੈ। ਉਥੇ ਤਾਂ ਇਹ ਲਿਖਿਆ ਹੈ

*ਅਬਿਨਾਸੀ ਖੇਮ ਚਾਹਹਿ ਜੇ ਨਾਨਕ*

*ਸਦਾ ਸਿਮਰਿ ਨਾਰਾਇਣ।।*

ਫਿਰ ਕਿਹਾ ਹੈ

ਨਾਰਾਇਹਣ ਮੇਰੀ ਰਾਤ।। ਨਾਰਾਇਣ ਮੇਰੀ ਪਤ ਨਾਰਾਇਣ ਮੇਰੇ ਪਰਵਾਰੇ।

ਪਰ ਅਸੀਂ ਸਿੱਖ ਕਹਿ ਛੱਡਦੇ ਹਾਂ ਕਿ 'ਨਾਰਾਇਣ ਤਾਂ ਹਿੰਦੂਆਂ ਦਾ ਸ਼ਬਦ ਹੈ। ਤਾਂ ਕੀ ਮਤਲਬ ਬਣਿਆ ਕਿ ਸ੍ਰੀ ਗੁਰੂ ਨਾਨਕ ਸਾਹਿਬ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇਵਲ ਹਿੰਦੂਆਂ ਦੇ ਹੋਏ।

ਜਦੋ ਤਕ ਅਸੀਂ ਇਹ ਹੱਦਾਂ ਨਹੀਂ ਤੋੜਦੇ;, ਉਨਾਂ ਚਿਰ ਨਾਂ ਤਾਂ ਸਾਡੀ ਲੜਾਈ ਖਤਮ ਹੋਵੇਗੀ ਤੇ ਨਾਂ ਸਾਡੀਆਂ ਬਾਉਂਡਰੀਆਂ ਖਤਮ ਹੋਣਗੀਆਂ। ਇਸ ਲਈ ਮੁਸਲਮਾਨ

ਕੁਰਾਨ ਤੇ ਕਬਜ਼ਾ ਕਰ ਕੇ ਬਹਿ ਗਿਆ, ਕ੍ਰਿਸਚਨ ਬਾਈਬਲ ਤੇ ਕਬਜ਼ਾ ਕਰ ਕੇ ਬਹਿ ਗਿਆ ਤੇ ਸਿੱਖ ਗੁਰੂ ਗ੍ਰੰਥ ਸਾਹਿਬ ਤੇ ਕਬਜ਼ਾ ਕਰਕੇ ਬਹਿ ਗਏ। ਕੋਈ ਕਿਸੇ ਦੀ ਗਲ ਸੁਣਨ ਨੂੰ ਤਿਆਰ ਨਹੀਂ। ਪੈਗੰਬਰ ਤਾਂ ਕਿਸੇ ਨਹੀਂ ਆਪਣੀ ਹੱਦ-ਬੰਦੀ ਕੀਤੀ ਪਰ ਸਾਡਾ ਜ਼ੋਰ ਲਗਾ ਹੋਇਆ ਹੈ। ਮੁਲਕਾਂ ਦੀਆਂ ਲੜਾਈਆਂ ਵੀ ਇਸੇ ਕਰਕੇ ਹੋ ਰਹੀਆਂ ਹਨ। ਸੁਸਾਈਟੀਆਂ ਵਿਚ ਲੜਾਈਆਂ ਆ ਗਈਆ। ਸਮਾਜ ਵਿਚ, ਸਾਡੇ ਘਰਾਂ ਵਿਚ ਲੜਾਈਆ ਆ ਗਈਆਂ। ਗੱਲ ਸਾਰੀ ਸਾਡੇ ਮੰਨਣ ਦੀ। ਕਬੀਰ ਸਾਹਿਬ ਉਸੇ 'ਰਾਮ-ਰਾਮ' ਦਾ ਨਾਮ ਜਪਦੇ ਸੀ ਜਿਸਨੂੰ ਸਾਰੇ ਲੋਕ ਜੱਪ ਰਹੇ ਸੀ। ਪਰ

*ਸੋਈ ਰਾਮੁ ਸਭੈ ਕਹਹਿ ਸੋਈ ਕਉਤਕ ਹਾਰ।*

ਜਿਵੇਂ ਕਿਹਾ ਗਿਆ ਹੈ :-

*ਵੇਖਾ ਵੇਖੀ ਸਭ ਕਰੈ ਰਾਮ ਨ ਪਾਇਆ ਜਾਏ।*

ਹੁਣ ਕੀ ਹੋਇਆ ਇਕ ਬੰਦਾ ਗਿਆ ਫੁੱਲ ਚੜਾ ਕੇ ਆ ਗਿਆ, ਦੂਜਾ ਗਿਆ ਪਾਣੀ ਚੜਾ ਕੇ ਆ ਗਿਆ, ਤੀਜਾ ਗਿਆ ਆਰਤੀ ਕਰ ਕੇ ਆ ਗਿਆ। ਬਣਿਆ ਕੀ, ਸ਼ਰਧਾ ਤਾਂ ਹੈ ਨਹੀਂ ਵੇਖੋ ਵੇਖੀ ਸਭ ਕਰ ਰਹੇ ਨੇ ਪਰ ਮਹਾਰਾਜ ਫੁਰਮਾਉਂਦੇ ਹਨ :

"ਰਾਮ ਕਹਨ ਮਹਿ ਭੇਦੁ ਹੈ" ਉਹ ਭੇਦ ਕੀ ਹੈ, ਰਾਮ ਅੰਦਰਲੀ ਚੀਜ਼ ਹੈ। ਰਾਮ ਗਿਆਨ ਦੀ ਚੀਜ਼ ਹੈ, ਰਾਮ ਇਕ ਪਿਆਰ ਦੀ ਚੀਜ਼ ਹੈ। ਕਬੀਰ ਨੂੰ ਤਾਂ ਰਾਮ ਹਰ ਪੱਤੇ ਵਿਚ ਵਿਆਪਕ ਦਿਸ ਰਿਹਾ ਸੀ, ਸਾਰੀ ਕਾਇਨਾਤ ਵਿਚੋਂ ਦਿਸ ਰਿਹਾ ਸੀ। ਖੰਡ ਬ੍ਰਹਮੰਡ ਵਿਚ ਦਿਸ ਰਿਹਾ ਸੀ। ਉਸ ਨੇ ਕਹਿਣਾ ਸ਼ੁਰੂ ਕਰ ਦਿੱਤਾ :

*'ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ।।'*

ਸਾਡੇ ਵਾਸਤੇ ਸਭ ਤੋਂ ਵੱਡੀ ਗਲ ਹੈ, ਕਿ ਸ਼ਬਦ ਕਿਸੇ ਦਾ ਧਰਮ ਨਹੀਂ ਹੁੰਦਾ, ਇਹ ਤਾਂ ਗਿਆਨ ਦੀ ਚੀਜ਼ ਹੈ। ਬਾਣੀ ਵਿਚ ਰਾਮ ਰਾਮ, ਸੋਹੰ ਸੋਹੰ, ਗੋਬਿੰਦ, ਗੋਬਿੰਦ, ਨਾਰਾਇਣ, ਅੱਲਾ ਸਾਰੇ ਨਾਵਾਂ ਦਾ ਜ਼ਿਕਰ ਹੈ। ਗੁਰੂ ਨਾਨਕ ਸਾਹਿਬ ਉਸ ਅਵਸਥਾ ਤੋਂ ਬੋਲਦੇ ਸਨ ਜਿਥੇ ਸਾਰੇ ਵਿਸ਼ਵ ਨੂੰ ਬਨਾਉਣ ਵਾਲਾ ਬੈਠਾ ਹੈ। ਜਿਹੜਾ ਸਾਰੀ ਕਾਇਨਾਤ ਨੂੰ ਪੈਦਾ ਕਰਨ ਵਾਲਾ ਹੈ। ਉਹ ਕਿਨੇ ਭਾਗਾਂ ਵਾਲਾ ਦਿਨ ਹੋਏਗਾ ਜਿਸ ਦਿਨ ਗੁਰੂ ਨਾਨਕ ਸਾਹਿਬ ਨੇ ਮੱਕੇ ਸ਼ਰੀਫ ਵਿਚ ਚਰਨ ਪਰਸੇ ਹੋਣਗੇ। ਆਮ ਬੰਦੇ ਨੂੰ ਤਾਂ ਮਕੇ ਸ਼ਰੀਫ ਵਿਚ ਵੜਨ ਹੀ ਨਹੀਂ ਦਿੰਦੇ। ਉਹ ਕਿਹੜਾ ਕਰਮਾਂ ਵਾਲਾ ਦਿਨ ਹੋਇਗਾ ਜਿਸ ਦਿਨ ਮਹਾਰਾਜ ਜੀ ਬਗਦਾਦ ਵਿਚ ਗਏ ਹੋਣਗੇ। ਕਿਤਨਾ ਮਹਾਨ ਦਿਨ ਹੋਏਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਾ ਦੋਗਲਾ ਹੋ ਹੀ ਨਹੀਂ ਸਕਦਾ। ਬੰਦਾ ਬਾਊਂਡਰੀ ਉਦੋਂ ਬਣਾਂਦਾ ਹੈ ਜਦੋਂ ਕਿਸੇ ਮੈਨੇਜਮੇਂਟ ਦੇ ਅਧੀਨ ਹੋਏਗਾ।

ਸਾਨੂੰ ਇਸ ਕਰਕੇ ਮਜ਼ਹਬਾਂ ਦੇ ਰੌਲੇ ਨਹੀਂ ਪਾਉਣੇ ਚਾਹੀਦੇ। ਇਹੀ ਜਿਹੀ ਜਗ੍ਹਾ ਤੇ ਆ ਕੇ ਸਮਝੋ ਕਿ ਗੁਰਦੁਆਰਾ ਕੀ ਚੀਜ਼ ਹੈ।

ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ।।

ਗੁਰਦੁਆਰਾ ਦਸਮ-ਦੁਆਰ ਦਾ ਸਬਜੈਕਟ ਹੈ। ਇਥੇ ਆ ਕੇ ਭਾਵਨੀ ਲਾਓ, ਧਿਆਨ ਧਰੋ। ਸੱਚ, ਬੋਲਣਾ, ਪਿਆਰ ਕਰਨਾ ਸਿਖੋ, ਸੇਵਾ ਕਰਨੀ ਸਿਖੋ। ਨਫ਼ਰਤ, ਹੰਕਾਰ ਦਾ ਖਾਤਮਾ ਕਰਦਾ ਹੈ ਗੁਰਦੁਆਰਾ। ਅੱਜ ਇਥੇ ਭਾਵਨੀ ਤਾਂ ਲਾਉਂਦਾ ਕੋਈ

ਨਹੀਂ ਤੇ ਮੱਥਾ ਟੇਕਿਆ ਤੇ ਘਰ ਆ ਗਏ। ਕੇਵਲ ਮੱਥਾ ਟੇਕਣ ਨਾਲ ਪ੍ਰਾਪਤੀ ਨਹੀਂ ਹੋਣੀ ਜਿਵੇਂ ਫੁਰਮਾਇਆ :

*ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥*
*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥*

ਇਹ ਤਾਂ ਸ਼ਿਕਾਰੀ ਵਾਂਗ ਜੋ ਸ਼ਿਕਾਰ ਕਰਨ ਲਈ ਕਈ ਕਈ ਘੰਟੇ ਲੰਮਾ ਪਿਆ ਰਹਿੰਦਾ ਹੈ। ਇਸੇ ਤਰ੍ਹਾਂ ਗੁਰਦੁਆਰੇ ਵਿਚ ਲੰਮਾ ਪੈ ਕੇ ਮੱਥਾ ਟੇਕਣ ਦਾ ਸਥਾਨ ਨਹੀਂ, ਅਮਲ ਕਰਨ ਦਾ ਸਥਾਨ ਹੈ। ਇਥੋਂ ਹੀ ਕਬੀਰ ਪੈਦਾ ਹੋ ਗਿਆ, ਫ਼ਰੀਦ ਪੈਦਾ ਹੋ ਗਿਆ। ਵਿਚੋਂ ਹੀ ਨਾਮਦੇਵ ਪੈਦਾ ਹੋ ਗਿਆ, ਕਿਉਂ ? ਉਹ ਵੀ ਉਸੇ ਗੁਰੂ ਦੀ ਗੱਲ ਕਰਦੇ ਹਨ ਜਿਸ ਦੀ ਆਪਾਂ ਕਰਦੇ ਹਾਂ। ਉਹ ਵੀ ਉਸੇ ਗੁਰੂ ਨਾਲ ਪਿਆਰ ਕਰਦੇ ਸੀ। ਜੋ ਕੋਈ ਮਸਜਿਦ ਜਾਂਦਾ ਹੈ ਜਾਂ ਮੰਦਰ ਜਾਂਦਾ ਹੈ ਜਾਂ ਗੁਰਦੁਆਰੇ ਜਾਂਦਾ ਹੈ, ਗਲ ਤਾਂ ਸਾਰੇ ਇਕੋ ਹੀ ਕਹੀ, ਜਾਂਦੇ ਹਨ। ਪਰ ਅਸੀਂ ਉਹਨਾਂ ਹੁਕਮਾਂ ਤੇ ਅਮਲ ਨਹੀਂ ਕਰਦੇ। ਮਹਾਰਾਜ ਦੀ ਸਿਖਲਾਈ ਵਿਚੋਂ ਜਿਹੜੇ ਗ੍ਰੰਥੀ ਬਣੇ ਸਨ ਇਕ ਭਾਈ ਮਨੀ ਸਿੰਘ ਇਕ ਬਾਬਾ ਦੀਪ ਸਿੰਘ। ਅਜ ਗ੍ਰੰਥੀ ਤਾਂ ਸੈਂਕੜੇ ਹਨ। ਪਰ ਉਹ ਗ੍ਰੰਥੀ ਅਮਲ ਵਾਲੇ ਸਨ। ਉਹ ਗ੍ਰੰਥੀ ਦੇ ਧੜ ਤੋਂ ਸੀਸ ਵੱਖ ਹੋ ਗਿਆ ਪਰ ਫਿਰ ਵੀ ਮੈਦਾਨੇ-ਏ-ਜੰਗ ਵਿਚ ਜੂਝ ਰਿਹਾ ਹੈ। ਦੂਜੇ ਪਾਸੇ ਭਾਈ ਮਨੀ ਸਿੰਘ ਦਾ ਬੰਦ ਬੰਦ ਕਟਿਆ ਜਾ ਰਿਹਾ ਹੈ ਫਿਰ ਵੀ ਬਾਣੀ ਪੜ੍ਹੀ ਜਾ ਰਹੀ ਹੈ। ਗ੍ਰੰਥੀ ਤਾਂ ਅਜ ਵੀ ਹਨ। ਪਰ ਫ਼ਰਕ ਇੰਨਾ ਹੈ ਕਿ ਇਹ ਅਮਲ ਕਰਨ ਵਾਲੇ ਨਹੀਂ ਤੇ ਉਹ ਹੁਕਮਾਂ ਨੂੰ ਮੰਨਣ ਵਾਲੇ ਗ੍ਰੰਥੀ ਸਨ। ਉਹ ਗਿਆਨ ਕਿਉਂ ਲੈ ਗਏ, ਸਾਡੇ ਵਿਚੋਂ ਹੀ ਸਾਡੇ ਭਰਾ ਸਨ, ਪਰ ਹੁਕਮ ਮੰਨ ਕੇ ਸਦਾ ਲਈ ਅਮਰ ਹੋ ਗਏ।

ਬਾਣੀ ਵਿਚ ਤਾਂ ਲਿਖਿਆ ਹੈ—

*ਛਿਨੈ ਮੁਕਤਿ ਨ ਹੋਵਈ*
*ਜਿਚਰੁ ਸਬਦਿ ਨ ਕਰੇ ਵੀਚਾਰੁ।*
*ਗੁਰਿ ਕਹਿਆ ਸਾ ਕਾਰ ਕਮਾਵਹੁ।*
*ਗੁਰ ਕੀ ਕਰਣੀ ਕਾਹੇ ਧਾਵਹੁ।*

ਸਾਨੂੰ ਹੁਕਮ ਨੂੰ ਸਤਿ ਬਚਨ, ਸਤਿ ਬਚਨ ਕਰਨਾ ਚਾਹੀਦਾ ਹੈ। ਸਤਿ ਬਚਨ ਕਰਨ ਨਾਲ ਸਾਡੇ ਹਿਰਦਿਆ ਵਿਚ ਪ੍ਰਕਾਸ਼ ਹੋਏਗਾ। ਸਾਡੀ ਜ਼ਬਾਨ ਤੇ ਪ੍ਰਗਾਸ ਹੋਏਗਾ। ਸਾਡੇ ਮਨਾਂ ਵਿਚ ਪਿਆਰ ਪੈਦਾ ਹੋਏਗਾ ਕਿਉਂ? ਗੁਰੂ ਦੇ ਗੁਣ ਸਾਡੇ ਵਿਚ ਆ ਜਾਣਗੇ। ਨਹੀਂ ਤਾਂ ਕਮਜ਼ੋਰੀਆਂ ਸਾਡੇ ਵਿਚ ਘਰ ਕਰ ਕੇ ਬੈਠੀਆਂ ਰਹਿਣਗੀਆਂ। ਜਦੋਂ ਮਹਾਰਾਜ ਜੀ ਨੇ ਅੰਮ੍ਰਿਤ ਛਕਾਇਆ ਆਪਣੀਆਂ ਤਾਕਤਾਂ ਸਿੰਘਾਂ ਵਿਚ ਪ੍ਰਵੇਸ਼ ਕੀਤੀਆਂ। ਖਾਲਸੇ ਨੂੰ ਸਭ ਤੋਂ ਪਹਿਲੀ ਹਦਾਇਤ ਕੀਤੀ ਕਿ—

*"ਖਾਲਸਾ ਕ੍ਰੋਧ ਤਿਆਗੇ।*
*ਖਾਲਸਾ ਸੋ ਜੋ ਨਿੰਦਾ ਤਿਆਗੇ।*
*ਖਾਲਸਾ ਸੋ ਜੋ ਪਰ ਤ੍ਰਿਅ ਤਿਆਗੇ।*
*ਖਾਲਸਾ ਪਰ ਧਨ ਤਿਆਗੇ।"*

ਖਾਲਸੇ ਦੇ ਗੁਣ ਬਿਆਨ ਕੀਤੇ। ਜੇ ਖਾਲਸਾ ਕ੍ਰੋਧ ਕਰਦਾ ਹੈ ਜਾਂ ਨਿੰਦਾ ਕਰਦਾ ਹੈ ਤਾਂ ਉਹ ਖਾਲਸਾ ਨਹੀਂ ਕਹਾ ਸਕਦਾ। ਇਹ ਕੋਈ ਨਿਆਂ ਦੀ ਗਲ ਨਹੀਂ ਕਿ ਸਾਰੇ ਐਬ ਕਰਕੇ ਅਸੀਂ ਖਾਲਸੇ ਬਣ ਜਾਈਏ। ਪਹਿਲਾਂ ਆਪਣੇ ਅੰਦਰ ਗੁਣ ਗ੍ਰਹਿਣ ਕਰਨੇ ਪੈਣਗੇ। ਸਾਡੀਆਂ ਹਰਕਤਾਂ ਤੋਂ ਸਾਡੇ ਆਚਰਣ ਤੋਂ ਆਪਣੇ-ਆਪ ਹੀ ਖਾਲਸੇ ਦਾ ਸਬੂਤ ਮਿਲ ਜਾਏਗਾ। ਕਹਿਣ ਦਸਣ ਦੀ ਲੋੜ ਹੀ ਨਹੀਂ ਪੈਣੀ।

ਅਸੀਂ ਕਈ ਲਫ਼ਜ਼ਾ ਦਾ ਗਲਤ ਫਾਇਦਾ ਉਠਾ ਲੈਂਦੇ ਹਾਂ। ਜਿਵੇਂ ਪੰਜਵੇਂ ਪਾਤਸ਼ਾਹ ਲਾਹੌਰ ਤੋਂ ਆਏ, ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਮਥਾ ਟੇਕਿਆ, ਤਾਂ ਬੜੇ ਵੈਰਾਗ ਨਾਲ ਬੋਲੇ।

*"ਭਾਗੁ ਹੋਆ ਗੁਰਿ ਸੰਤੁ ਮਿਲਾਇਆ।*
*ਪ੍ਰਭੁ ਅਬਿਨਾਸੀ ਘਰ ਮਹਿ ਪਾਇਆ।।"*

ਗੁਰੂ ਰਾਮਦਾਸ ਨੂੰ ਸੰਤ ਕਿਹਾ। ਸੰਤ ਦੀ ਡਿਗਰੀ ਬਹੁਤ ਵੱਡੀ ਹੈ। ਖਾਲਸੇ ਦੀ ਡਿਗਰੀ ਬਹੁਤ ਵਡੀ ਹੈ। ਬਾਬਾ ਦੀਪ ਸਿੰਘ ਨੂੰ ਕੋਈ ਸੰਤ ਦਾ ਨਾਮ ਨਹੀਂ ਦਿੱਤਾ। ਕੇਵਲ ਬਾਬਾ ਹੀ ਨਾਮ ਦਿਤਾ। ਮਨੀ ਸਿੰਘ ਨੂੰ ਕੇਵਲ ਭਾਈ ਦਾ ਨਾਮ ਦਿਤਾ। ਇਹਨਾਂ ਨੂੰ ਕੋਈ ਸੰਤ ਜਾਂ ਭਗਤ ਦਾ ਨਾਮ ਨਹੀਂ ਦਿਤਾ। ਕੋਈ ਡਿਗਰੀਆਂ ਨਹੀਂ ਦਿਤੀਆਂ ਗਈਆਂ ਕਿਉਂ? ਭਾਈ ਸਾਹਿਬ ਬਨਣਾ ਵੀ ਸੌਖਾ ਨਹੀਂ। ਗੁੰਥੀ ਦੀ ਸੇਵਕ ਦੀ ਕੀ ਕੁਆਲਟੀ ਹੁੰਦੀ ਹੈ ਇਹਨਾ ਦੇ ਸਬੂਤ ਇਤਿਹਾਸ ਚੋਂ ਮਿਲਦੇ ਹਨ। ਸੁਖਮਨੀ ਸਾਹਿਬ ਵਿਚ ਸੰਤ ਦੀਆਂ ਕਵਾਲਟੀਆਂ ਦਸੀਆਂ ਹਨ। ਪਾਰਬ੍ਰਹਮ ਤਕ ਕਹਿ ਦਿਤਾ।

ਇਸ ਚੀਜ਼ ਦਾ ਸਾਰੇ ਧਿਆਨ ਰਖੇ ਕੇ ਕੇਵਲ ਮਥੇ ਟੇਕਣ ਨਾਲ ਰੱਬ ਨਹੀਂ ਮਿਲਣਾ, ਨਾ ਬਹੁਤ ਚੱਕਰ ਕਟਣ ਨਾਲ ਕੁਛ ਮਿਲਣਾ। *'ਕਾਹੇ ਰੇ ਬਨ ਖੋਜਨ ਜਾਈ।'* ਅੰਦਰ ਖੋਜਣ ਨੂੰ ਉਪਦੇਸ਼ ਦਿਤਾ। ਗੁਰੂ ਅਮਰਦਾਸ ਜੀ ਨੇ ਕਿਹਾ ਕਿ ਅੰਦਰ ਕੀ ਹੈ-- "ਹੱਟ ਪੱਟਣ ਬਾਜਾਰ।" ਅੰਦਰਲੇ ਗਿਆਨ ਨਾਲ ਹੱਟ ਤੇ ਬਾਜਾਰ ਲਗੇ ਪਏ ਹਨ। ਨਿਰੰਕਾਰ ਦੇ ਦਰਸ਼ਨ ਹੋਣਗੇ। ਵਿਸ਼ਵ ਦੇ ਮਾਲਕ ਦੇ ਦਰਸ਼ਨ ਹੋਣਗੇ। ਗੁਰੂ ਸਾਹਿਬ ਨੌਵੇਂ ਪਾਤਸ਼ਾਹ ਨੇ ਤਾਂ ਕਿਹਾ—

*ਭੈ ਕਾਹੂ ਕਉ ਦੇਤ ਨਹਿ*
*ਨਹਿ ਭੈ ਮਾਨਤ ਆਨਿ।।*
*ਨਾ ਡਰੋ ਨਾ ਡਰਾਓ।*

ਅਜ ਨੌਜਵਾਨ ਨੂੰ ਨਸ਼ਾ ਦਾ ਅਮਲ ਕਿਉਂ ਹੈ। ਉਨ੍ਹਾਂ ਨੂੰ ਕੋਈ ਆਸਰਾ ਨਹੀਂ। ਮਹਾਰਾਜ ਜੀ ਨੇ ਉਹ ਨਸ਼ਾ ਦਿਤਾ, ਜਿਹੜਾ ਬੰਦ-ਬੰਦ ਵੀ ਕਟਿਆ ਗਿਆ, ਉਹ ਨਸ਼ਾ ਤਾਂ ਵੀ ਨਹੀਂ ਉਤਰਿਆ। ਸੀਸ-ਧੜ ਤੋਂ ਅਲੱਗ ਹੋ ਗਿਆ ਪਰ ਨਸ਼ਾ ਨਹੀਂ ਉਤਰਿਆ। ਇਥੇ ਮੁਖ ਉਜਲ ਦਰਗਾਹ ਵਿਚ ਜੈਕਾਰ। ਹੁਕਮ ਤਾਂ ਸਾਡੇ ਲਈ ਹਨ-

1. ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ।
2. ਨਿੰਦਾ ਭਲੀ ਕਾਹੂ ਕੀ ਨਾਹੀ।
3. ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਵੇਖ।

ਕਿਸੇ ਦੀ ਬੁਰਾਈ ਵੇਖਣ ਤੋਂ ਪਹਿਲਾਂ ਆਪਣੇ ਅੰਦਰ ਝਾਤੀ ਮਾਰੋ। ਜਦੋਂ

ਆਪਣੇ ਅੰਦਰ ਲੜਾਈ ਕਰ ਕਰ ਕੇ ਥਕ ਜਾਓਗੇ ਬਾਹਰ ਆਪੇ ਲੜਾਈ ਮੁੱਕ ਜਾਏਗੀ। ਫਿਰ ਲੜਾਈ ਖ਼ਤਮ ਹੋ ਗਈ ਤਾਂ ਸਭ ਗੋਬਿੰਦ ਹੈ, ਸਭ ਗੋਬਿੰਦ ਹੈ ਹੀ ਦਿਸੇਗਾ। ਜਦੋਂ ਅਸੀਂ ਮਹਾਰਾਜ ਜੀ ਦੇ ਹੁਕਮਾਂ ਤੇ ਚਲਾਂਗੇ, ਅਸੀਂ ਅੱਛੇ ਇਨਸਾਨ ਬਣ ਜਾਵਾਂਗੇ। ਜਦੋਂ ਅਸੀਂ ਅੱਛੇ ਇਨਸਾਨ ਬਣ ਗਏ, ਲੋਕ ਜੱਸ ਕਰਨ ਲਗ ਪੈਣਗੇ। ਕਿਤਨੀ ਮੌਜ ਵਾਲੀ ਗੱਲ ਹੈ।

ਅਜ ਲੋਕ ਜਿਹੜੇ ਲੋਕ ਦੂਜਿਆਂ ਦਾ ਭੱਲਾ ਕਰਦੇ ਗਏ, ਮੈਡੀਟੇਸ਼ਨ ਕਰਦੇ ਗਏ, ਸੇਵਾ ਭਾਵ ਕਰਦੇ ਗਏ ਉਹਨਾਂ ਤੇ ਕਈ ਕਈ ਕਿਤਾਬਾਂ ਲਿਖੀਆਂ ਗਈਆਂ। ਅਜ ਅਸੀਂ ਉਹਨਾਂ ਨੂੰ ਮਥੇ ਟੇਕਦੇ ਹਾਂ। ਉਹਨਾਂ ਦਾ ਜਸ ਕਰਦੇ ਹਾਂ। ਉਹਨਾਂ ਦੀਆਂ ਸਾਖੀਆਂ ਸੁਣਦੇ ਸੁਣਾਉਂਦੇ ਹਾਂ। ਉਹਨਾਂ ਦੇ ਕਰਮ, ਉਹਨਾਂ ਦੇ ਅਮਲ ਸਦਾ ਹੀ ਜੀਉਂਦੇ ਹਨ। ਉਹ ਸਦਾ ਲਈ ਅਮਰ ਹੋ ਗਏ।

ਅਸਾਂ ਲੋਕਾਂ ਨੂੰ ਬਚਾਉਣ ਲਈ ਸਾਰੇ ਪੈਗੰਬਰਾਂ ਨੇ ਸ਼ਹੀਦੀਆਂ ਦਿਤੀਆਂ। ਸੀ। ਰਾਮਚੰਦਰ ਜੀ ਨੇ ਚੌਦਾਂ ਸਾਲ ਬਨਵਾਸ ਵਿੱਚ ਕਟ ਕੇ ਖਤਰੀ ਧਰਮ ਦੀ ਰਛਿੱਆ ਕੀਤੀ। ਮੁਹੰਮਦ ਸਾਹਿਬ ਨੇ ਸਾਰਾ ਪ੍ਰਵਾਰ ਚੜਾ ਦਿਤਾ। ਧਰਮ ਦੀ ਰਖਿਆ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰਾ ਸਰਬੰਸ ਕੁਰਬਾਨ ਕਰ ਦਿਤਾ ਕਿਹਦੇ ਲਈ, ਸਾਡੀ ਰਖਿਆ ਲਈ, ਧਰਮ ਦੀ ਰਖਿਆ ਲਈ। ਸਾਡੀ ਆਵਾਜ਼ ਨੂੰ ਬੁਲੰਦ ਕਰਾ ਦਿਤਾ। ਇਸ ਵਾਸਤੇ ਨਹੀਂ ਕਿ ਅਸੀਂ ਨਸ਼ੇ ਦੇ ਗੁਲਾਮ ਹੋ ਜਾਈਏ। ਅਸੀਂ ਰੋਜ਼ ਗੁਰਦੁਆਰੇ ਤਾਂ ਜਾਂਦੇ ਹਾਂ ਪਰ ਗੁਰੂ ਦੇ ਹੁਕਮਾਂ ਦੇ ਖਿਲਾਫ਼ ਅਸੀਂ ਚੈਲੇਂਜ ਕਰਦੇ ਹਾਂ ਕਿ ਅਸੀਂ ਹੁਕਮ ਤਾਂ ਨਹੀਂ ਮੰਨਣਾ। ਪਰ ਮੱਥਾ ਜ਼ਰੂਰ ਟੇਕਣਾ ਹੈ। ਪਾਠ ਕਰਨ ਨਾਲ ਮਹਾਰਾਜ ਜੀ ਨੂੰ ਅਸਾਂ ਕੁਝ ਨਹੀਂ ਦੇਣਾ। ਕਿਉਂਕਿ ਮਹਾਰਾਜ ਜੀ ਨੂੰ ਤਾਂ ਪੌਣ ਵੀ ਚੌਰ ਕਰ ਰਹੀ ਹੈ। ਸਾਰਾ ਬ੍ਰਹਮੰਡ ਧਿਆ ਰਿਹਾ ਹੈ। ਸਾਨੂੰ ਹੀ ਫ਼ਾਇਦਾ ਹੈ ਜੇ ਅਸੀਂ ਹੁਕਮ ਮੰਨਾਂਗੇ, ਗੁਰੂ ਨਾਲ ਪਿਆਰ ਕਰਾਂਗੇ। ਸਾਡੇ ਘਰਾਂ ਵਿਚ ਤਬਦੀਲੀਆਂ ਆਣਗੀਆਂ ਸਾਡੇ ਘਰ ਵਿਚ ਬੱਚੇ ਲਾਇਕ ਹੋਣਗੇ। ਘਰਾਂ ਵਿਚ

*"ਲਖ ਖੁਸੀਆ ਪਾਤਸਾਹੀਆ*
*ਜੇ ਸਤਿਗੁਰੁ ਨਦਰਿ ਕਰੇਇ ॥"*
*ਇਥੇ ਸੁਖ ਤੇ ਦਰਗਾਹ ਵਿਚ ਜੈਕਾਰ ਹੋਏਗੀ।*

●●●

**ਸੂਚਨਾ** ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ 21.1.2002 ਨੂੰ ਮਨਾਇਆ ਜਾਵੇਗਾ 19.1.2002 ਨੂੰ ਅਖੰਡ ਪਾਠ ਰਖੇ ਜਾਣਗੇ। 21.1.2002 ਨੂੰ 2 ਵਜੇ ਸਵੇਰੇ ਭੋਗ ਪਵੇਗਾ 9 ਵਜੇ ਕੀਰਤਨ ਸ਼ੁਰੂ ਹੋਵੇਗਾ। 12 ਵਜੇ ਕਵੀ ਦਰਬਾਰ ਅਤੇ 1 ਵਜੇ ਸਮਾਪਤੀ। ਅਖੰਡ ਪਾਠੀ 18.1.2002 ਤਕ ਪਹੁੰਚ ਜਾਣ।

*Sub Editor :* **Harvinder Singh**
*Editorial Board :* **Ajit Singh, Sukhbir Singh, Gurcharn Kaur, Mary Pat Fisher**
*Printed, Published and Edited by* **Bhai Kirpal Singh** on behalf of the Gobind Sadan Institute for Advanced Studies in Comparative Religion and Published from Gadaipur, Mehrauli, New Delhi-30, India, Phones 91-11-680-2251, -2937. Internet website www.gobindsadan.org. *Printed at* **Sunder Printers,** 2477-79, Nalwa Street, Pahar Ganj, New Delhi-110 055. Phones: 367 2725, 352 8478.